# ਸੰਤ (ਗਿਆਨੀ) ਸੰਤੋਖ ਸਿੰਘ ਜੀ

- ਸੰਤਨ ਕੀ ਮਹਿਮਾ ਕਵਨ ਵਖਾਨਉ॥

How can one describe the glorious of the Saints.

-ਸੰਤ ਜਨਾ ਮਿਲਿ ਹਰਿ ਜਸੁ ਗਾਇਓ॥

Meeting with humble Saints sing the Praises of Lord.

-ਸੰਤ ਜਪਹਿ ਗੁਰਦੇਉ ਭਗਵੰਤੁ॥

The saints meditate on the Divine Guru, the Lord God.

-ਸਤਿ ਸਤਿ ਸਤਿ ਸਤਿ ਸਤਿਗੁਰ ਦੇਵ॥

True, True, True, True, True is the Divine Guru.

-ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ

Gurusikhs know Hymns of Satguru are absolutely true.



ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਨਾਲ ਗਿਆਨੀ ਜੀ ਬੰਕੋਕ ਵਿਖੇ।

ਉਪਰੋਕਤ ਪਾਵਨ ਪਵਿੱਤਰ ਗੁਰਬਾਣੀ ਦੀਆਂ ਤੁਕਾਂ ਨੂੰ ਸੰਤ (ਗਿਆਨੀ) ਸੰਤੋਖ ਸਿੰਘ ਜੀ ਨੇ ਆਪਣੀ ਜੀਵਨ ਯਾਤਰਾ ਵਿੱਚ ਸੰਪੂਰਨ ਸਫਲਤਾ ਪੂਰਵਕ

ਜੀਊਨ ਦੇ ਪ੍ਰਯਤਨਾਂ ਵਿੱਚ ਨਿਭਾਇਆ। "ਉਸਤਤਿ ਨਿੰਦਾ ਦੋਊ ਬਿਬਰਜਿਤ" ਦੇ ਸਿਧਾਂਤ ਨੂੰ ਜੀਵਨ ਵਿੱਚ ਪ੍ਰਯੋਗ ਕਰਕੇ ਜੀਵਨ ਨੂੰ ਸਫਲ ਕੀਤਾ। "ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ" ਦੇ ਗੁਰਵਾਕ ਨੂੰ ਸਹੀ ਅਰਥਾਂ ਵਿੱਚ ਸਮਝਿਆ ਤੇ ਸਮਝਾਇਆ ਅਤੇ ਆਪਣੀ ਜੀਵਨ ਯਾਤਰਾ ਨੂੰ ਸਫਲਤਾ ਪੂਰਵਕ ਸੰਪੰਨ ਕੀਤਾ।



ਸ੍ਰੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਅਰਪਣ।

ਇਮਾਨਦਾਰੀ ਨੂੰ ਜੀਵਨ ਵਿੱਚ ਅੰਤ ਤੀਕ ਨਿਭਾਇਆ। ਹੱਕ ਪਰਾਏ ਨੂੰ ਬਾਰੀਕੀ ਨਾਲ ਸਮਝਿਆ ਤੇ ਜੀਵਨ ਕਾਲ ਵਿੱਚ ਵਰਤਿਆ। ਦਸਦੇ ਹਨ, ਆਪ ਨੇ ਆਪਣੇ ਜੀਵਨ ਦੇ 40 ਵਡਮੁੱਲੇ ਵਰ੍ਹੇ ਅਕਾਉਂਟੈਂਟ ਦੀ ਨੌਕਰੀ ਵਿੱਚ ਬੜੀ ਇਮਾਨਦਾਰੀ ਨਾਲ ਨਿਭਾਏ। ਜਿਸ ਕੰਪਨੀ ਵਿੱਚ ਆਪ ਨੌਕਰੀ ਕਰਦੇ ਸਨ, ਉਹਨਾਂ ਨੇ ਸਾਰੇ ਸਟਾਫ ਨੂੰ ਬੋਨਸ ਵੰਡਿਆ। ਸੰਤਾ ਨੂੰ ਵੀ ਉਹਨਾਂ ਦੇ ਹਿੱਸੇ ਦਾ ਬੋਨਸ ਦਿੱਤਾ ਗਿਆ। ਪਰ ਸੰਤਾਂ ਨੇ ਇਹ ਕਹਿ ਕੇ ਮੋੜ ਦਿੱਤਾ ਕਿ ਇਹ ਕੰਪਨੀ ਦਾ ਪ੍ਰੌਫਿਟ ਹੈ,



ਬੱਚਿਆਂ ਸਹਿਤ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ।

ਕੰਪਨੀ ਦੇ ਵਿਸਤਾਰ ਵਿੱਚ ਹੀ ਵਰਤਿਆ ਜਾਣਾ ਚਾਹੀਦਾ ਹੈ, ਇਸ ਤੇ ਮੇਰਾ ਹੱਕ ਨਹੀਂ ਬਣਦਾ, ਸੋ ਮੈਨੂੰ ਪ੍ਰਵਾਨ ਨਹੀਂ। "ਹਕੁ ਪਰਾਇਆ ਨਾਨਕਾ" ਦੇ ਸਿਧਾਂਤ ਨੂੰ ਸਾਰਾ ਜੀਵਨ ਸਫਲਤਾ ਪੂਰਵਕ ਅਪਣਾਈ ਰੱਖਿਆ। ਸ੍ਰੀ ਸਤਿਗੁਰੂ ਜੀ ਦੀ ਬਖ਼ਸ਼ਸ਼ ਸਦਕਾ ਉਹਨਾਂ ਦੇ ਅਸੂਲ ਉਹਨਾਂ ਦੇ ਨਾਲ ਨਿਭ ਗਏ।

ਗਿਆਨੀ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੁਣ ਹਾਜ਼ਰਾ ਹਜ਼ੂਰ ਸਤਿਗੁਰੂ ਉਦੈ ਸਿੰਘ ਜੀ ਦੇ ਪਾਵਨ ਦਰਸ਼ਨਾ ਦਾ ਲਾਭ ਪ੍ਰਾਪਤ ਕੀਤਾ। ਆਪ ਸਤਿਗੁਰੂ ਜੀ ਦੇ ਦੱਸੇ ਮਾਰਗ ਤੇ ਚੱਲਣ ਦਾ ਸਾਰਾ ਜੀਵਨ ਪ੍ਰਯਤਨ ਕਰਦੇ ਰਹੇ। ਸਤਿਗੁਰਾਂ ਬਖ਼ਸ਼ਸ਼ ਕੀਤੀ ਸੰਤ ਸੰਤੋਖ ਸਿੰਘ ਜੀ ਦੀ ਸੰਪੂਰਨ



ਪਰਿਵਾਰ ਸਹਿਤ ਸ੍ਰੀ ਸਤਿਗੁਰੂ ਜੀ ਦੇ ਹਜ਼ੂਰ ਗਿਆਨੀ ਜੀ।

ਜੀਵਨ ਯਾਤਰਾ ਸਫਲ ਰਹੀ। "ਨਿੰਦਾ ਭਲੀ ਕਿਸੈ ਕੀ ਨਾਹੀਂ" ਨੂੰ ਮੁਖ ਰੱਖ ਆਪਨੇ ਹਮੇਸ਼ਾ ਆਪਣਾ ਸਮਾਂ ਗੁਰੂ ਜਸ ਕਰਨ ਜਾਂ ਗੁਰੂ ਜਸ ਲਿਖਣ ਵਿੱਚ ਬਤੀਤ ਕੀਤਾ। ਦੂਸਰਾ ਹੋਰ ਕੋਈ ਕੰਮ ਕੀਤਾ ਹੀ ਨਹੀਂ। ਇਸ ਕਿਤਾਬਚੇ ਦੇ ਅਖੀਰ ਵਿੱਚ ਉਹਨਾਂ ਦੇ ਹਸਤ ਲਿਖਤ ਦਾ ਨਮੂਨਾ ਵੀ ਛਾਪਿਆ ਗਿਆ ਹੈ। "ਨ ਕਾਹੂੰ ਸੇ ਦੋਸਤੀ ਨ ਕਾਹੂੰ ਸੇ ਬੈਰ" ਨੂੰ ਮੁਖ ਰੱਖ ਆਪਨੇ ਅਪਨੀ ਸੁਪਤਨੀ ਬੀਬੀ ਗਿਆਨਨ ਸੂਬਾ ਮਹਿੰਦਰ ਕੌਰ ਨਾਲ ਸਾਰਾ ਜੀਵਨ ਸੁੱਚ ਸੋਧ ਦੀ ਮਰਿਯਾਦਾ ਨੂੰ ਅੰਗ-ਸੰਗ ਰੱਖਿਆ।

ਗਿਆਨੀ ਸੰਤੋਖ ਸਿੰਘ ਜੀ ਦਾ ਜਨਮ ਪਿਤਾ ਸੰਤ ਵਰਿਆਮ ਸਿੰਘ ਅਤੇ ਮਾਤਾ ਮਾਯਾ ਦੇਵੀ ਦੇ ਘਰ ਸ਼ੇਖੂਪਰਾ (ਪਾਕਿਸਤਾਨ) ਵਿਖੇ 1929 ਵਿੱਚ ਹੋਇਆ।



ਗਿਆਨੀ ਜੀ ਹਜ਼ੂਰੀ ਵਿੱਚ।

ਨਾਮਧਾਰੀ ਸਿੱਖ ਪਰਿਵਾਰ ਵਿੱਚ ਆਪ ਤੀਸਰੀ ਸੰਤਾਨ ਸਨ। ਆਪ ਛੇ ਭੈਣ ਭਰਾ ਸਨ। ਸਾਰਾ ਪਰਿਵਾਰ ਇਕ ਸਾਂਝਾ ਪਰਿਵਾਰ ਸੀ। ਪਰ ਸੰਤਾਂ ਦੇ ਵਿਚਾਰ, ਮੇਲ ਜੋਲ ਨਿਵੇਕਲਾ ਸੀ। ਸੰਤਾਂ ਸਾਧਾ ਦੀ ਸੰਗਤ ਕਰਨੀ, ਧਾਰਮਿਕ ਤੇ ਅਧਿਆਤਮਿਕ ਵਾਤਾਵਰਣ ਵਿੱਚ ਵਿਚਰਨਾਂ, ਗਿਆਨ ਪ੍ਰਾਪਤ ਕਰਨਾ ਆਪ ਦਾ ਬਚਪਨ ਤੋਂ ਹੀ ਸ਼ੌਕ ਸੀ। ਇਸੇ ਕਰਕੇ ਹੀ ਸਭ ਇਹਨਾਂ ਨੂੰ ਗਿਆਨੀ ਜੀ ਆਖ ਸੰਬੋਧਨ ਕਰਨ ਲਗ ਪਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਪਾਕਿਸਤਾਨ ਬਨਣ ਤੇ ਰਾਜ਼ੀ ਖ਼ੁਸ਼ੀ ਪਰਿਵਾਰ ਸਹਿਤ ਬਗੈਰ ਕਿਸੇ ਧਰਮ ਸੰਕਟ ਅਤੇ ਸਮਸਿਯਾ ਦੇ ਭਾਰਤ ਆ ਗਏ।

ਗਿਆਨੀ ਜੀ ਅਤੇ ਸੂਬਾ ਬੀਬੀ ਗਿਆਨਨ ਜੀ ਦੇ ਪੰਜ ਬੱਚੇ ਹਨ। ਸੇਠ ਮਤਾਬ ਸਿੰਘ, ਬੀਬੀ ਬਲਬੀਰ ਕੌਰ, ਬੀਬੀ ਇਕਬਾਲ ਕੌਰ, ਬੀਬੀ ਬਾਵੇ ਕੌਰ ਤੇ ਬੀਬੀ ਮਹਾਰਾਨੀ ਕੌਰ। ਆਪ ਨੇ ਆਪਣੇ ਸਾਰੇ ਪਰਿਵਾਰ ਨੂੰ ਗੁਰੂਸਿੱਖੀ ਜੀਵਨ ਨਾਲ ਜੋੜੀ ਰੱਖਿਆ। ਸਾਰਾ ਪਰਿਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਵਰਤਮਾਨ ਵਿੱਚ ਸ੍ਰੀ ਸਤਿਗੁਰੂ ਉਦੇ ਸਿੰਘ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਨਾਲ ਅਤਿਅੰਤ ਨਿਮਰਤਾ ਸਹਿਤ ਜੁੜਿਆ ਹੋਇਆ ਹੈ। ਬੜੇ ਚਿਰਾਂ ਤੋਂ ਸਤਿਗੁਰੂ ਸਾਹਿਬਾਨ ਦਾ ਬੰਕੋਕ ਦੌਰਿਆਂ ਸਮੇਂ ਆਪ ਦੇ ਨਿਵਾਸ ਸਥਾਨ ਤੇ ਹੀ ਡੇਰਾ ਹੁੰਦਾ ਹੈ। ਜਿਤਨੀ ਗਿਣਤੀ ਵਿੱਚ ਵੀ ਸਾਧ-ਸੰਗਤ ਘਰ ਆਵੇ, ਸਭ ਦਾ ਖਿੜੇ ਮੱਥੇ ਆਦਰ ਸਤਿਕਾਰ ਅਤੇ ਸੇਵਾ ਸਾਰਾ ਪਰਿਵਾਰ ਕਰਦਾ ਹੈ। ਇਹ ਸਭ ਕੁੱਝ ਗਿਆਨੀ ਜੀ ਅਤੇ ਸੂਬਾ ਬੀਬੀ ਗਿਆਨਣ ਦੀ ਪਰਿਵਾਰ ਨੂੰ ਵੱਡਮੁਲੀ ਦੇਣ ਹੈ।

ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੀ ਆਮਦਨ ਦਾ ਦੱਸਵੰਧ ਬੜੀ ਰੀਝ ਅਤੇ ਇਮਾਨਦਾਰੀ ਨਾਲ ਸਾਰੀ ਉਮਰ ਆਪ ਨੇ ਕੱਢਿਆ, ਸਾਰੇ ਪਰਿਵਾਰ ਤੋਂ ਕੱਢਵਾਇਆ ਅਤੇ ਸਾਰੀ ਸੰਗਤ ਨੂੰ ਹਮੇਸ਼ਾ ਪ੍ਰੇਰਦੇ ਰਹੇ। ਇਸ ਵਿੱਚ ਸੂਬਾ ਬੀਬੀ ਗਿਆਨਣ ਬਹੁਤ ਵੱਧ ਚੜ੍ਹ ਕੇ ਪ੍ਰੇਰਨਾ ਦੇਂਦੇ ਰਹੇ। ਆਪਣੇ ਬੱਚਿਆ ਕੋਲੋਂ ਵੀ ਇਮਾਨਦਾਰੀ ਨਾਲ ਦਸਵੰਧ ਕੱਢਵਾਂਦੇ ਸਨ। ਐਸੇ ਸਨ ਸੰਤ (ਗਿਆਨੀ) ਸੰਤੋਖ ਸਿੰਘ ਜੀ ਜੋ ਸਾਰਾ ਜੀਵਨ ਕਾਲ ਸਿਮਰਨ ਵਿੱਚ ਲੀਨ ਰਹੇ ਬਹੁਤ ਘਟ ਬੋਲਣਾ, ਜਦੋਂ ਬੋਲਣਾ ਮਿੱਠਾ, ਹਲੀਮੀ ਤੇ ਆਦਰ ਸਹਿਤ ਬੋਲਣਾ। "ਮਿਠਤੁ ਨੀਵੀਂ ਨਾਨਕਾ ਗੁਣ ਚੰਗਿਆਈਆ ਤਤੁ" ਦੇ ਮਹਾਵਾਕ ਨੂੰ ਗਿਆਨੀ ਜੀ ਪੂਰੀ ਤਰ੍ਹਾਂ ਆਪਣੀ ਜੀਵਨ ਯਾਤਰਾਂ ਵਿੱਚ ਸਫਲ ਕਰਕੇ ਗਏ। ਇੱਕ ਆਦਰਸ਼ ਵਿਅਕਤੀ ਦੀ ਲੰਬੀ ਲਕੀਰ ਆਪ ਖਿੱਚ ਕੇ ਗਏ ਹਨ।

ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਨੇ ਕਿਰਪਾ ਕਰਕੇ ਸੰਤ ਸੰਤੋਖ ਸਿੰਘ ਹੁਰਾਂ ਨੂੰ ਅਤੇ ਇਹਨਾਂ ਦੇ ਪਰਿਵਾਰ ਨੂੰ ਬਹੁਤ ਲੰਬਾ ਸਮਾਂ ਆਪਣੇ ਨਾਲ ਜੋੜੀ ਰੱਖਣ ਦੀ ਕਿਰਪਾ ਕੀਤੀ। ਨਾਮ, ਦਾਨ, ਇਸ਼ਨਾਨ ਦੀ ਇਸ ਪਰਿਵਾਰ ਤੇ ਵਿਸ਼ੇਸ਼ ਬਖ਼ਸ਼ਸ਼ ਬਣਾਈ ਰੱਖੀ। ਸਤਿਗੁਰੂ ਉਦੈ ਸਿੰਘ ਜੀ ਸਾਧ-ਸੰਗਤ ਦੀ ਸੇਵਾ ਲੈਣ ਦੀ ਕਿਰਪਾ ਬਨਾਈ ਰੱਖਣ ਦੀ ਭਾਵਨਾ ਨਾਲ ਆਪ ਦੇ ਪੁੱਤਰ ਸੇਠ ਮਤਾਬ ਸਿੰਘ, ਬੀਬੀ ਕੰਵਲਜੀਤ ਕੌਰ ਅਤੇ ਇਹਨਾਂ ਦੇ ਦੋਨੋਂ ਬੇਟੇ ਮੰਗਲ ਸਿੰਘ, ਮਹਿਲ ਸਿੰਘ ਹਮੇਸ਼ਾ ਏਹੀ ਕਾਮਨਾ ਕਰਦੇ ਹਨ।


ਗਿਆਨੀ ਜੀ ਸਿਮਰਨ ਵਿੱਚ ਲੀਨ।

# Sant (Giani) Santokh Singh Ji

Sant (Giani) Santokh Singh Gambir was born in the year 1926 to parents Sant Wariyam Singh ji and Mata Maaya Devi ji in Sheikhupura now a part of Pakistan.

Born in a Namdhari Sikh family, Giani ji was the third child to his parents. They were six siblings of their parents. Bibi



**With the blessings of Sri Satguru Jagjit Singh Ji and Mata Chand Kaur Ji at his residence in Bangkok Giani Ji, Suba Bibi Gianan, son Seth Matab Singh, Bibi Kawaljit Kaur their sons, Mangal Singh and Mehal Singh.**

Taropta Kaur, S. Gurmukh Singh, Giani Santokh Singh, Bibi Harbhajan Kaur, S. Harbans Singh and S. Hazoor Singh.

Alongwith his immediate family, during his childhood, Giani ji lived with his grandparents and uncles in a joint family. He was known to be the most different in the family as his

thoughts and actions were always related to the values of devotion, because he was merciful and generous to the needy. He used to enjoy the company of saints more than spending time with the friends. Giani ji dedicated most of his time for building his wealth of spiritual knowledge and wisdom. In the process of studying BA while in Pakistan he also acquired intellectual education from esteemed spiritual scholars and hence everyone started addressing him "Giani ji".


With Mata Chand Kaur Ji and Bibi Kawaljit Kaur.

Giani ji abided by the morals of truthfulness, simplicity and most importantly pure devotion to the Almighty Satguru. He believed in being highly educated and also at the same time self-sufficient in terms of wealth so that he could help others in need.

Before the India-Pakistan partition, following Satguru Partap Singh Ji's Hukam, Giani ji left Pakistan and with Satguru Ji's blessings and protection, despite difficult times, Giani ji faced no trouble during partition of India.

Giani ji did not want to get married. However, with the grace and Hukam of Satguru Ji, at the age of thirty without seeing his bride to be, Giani ji got married to Bibi Mohinder Kaur, later she was popularly known as Bibi Gianan at Sri Bhaini Sahib.

Giani ji was immensely blessed by Satguru Partap Singh Ji and by Satguru Jagjit Singh Ji. Giani ji's complete life was devoted to the Divine Lotus Feet of Satguru Ji. He kept Such Sodh Maryada till his last day. No matter how difficult it was, or how far the location was to get rain water. While in Thailand, Giani ji's persistence of being an exemplary Sikh is a true inspiration for all.

Giani ji worked as an esteemed accountant for forty years and even after retirement, his managers had words of praise for him

and always mentioned that they never had and never will find someone as honest and as dedicated as Giani ji was.


Seeking blessings from Satguru Uday Singh Ji.

Giani ji and Bibi Gyanan have five children S. Matab Singh, Bibi Balbir Kaur, Bibi Akbal Kaur, Bibi Bawe Kaur and Bibi Maharani Kaur. Gyani ji himself maintained discipline in the household and along with Bibi Gyanan encouraged all children to live a Gursikhi life. Giani ji never had any greed, nor had interest to enjoy on worldy pleasures. He was a very simple person and never splurged in anything neccesary and according to Satguruji's Hukam, never had an interest to eat outside food. His children were taught to dress simply, eat simply and live simply just like the couple did themselves.

In 1995, with the blessing of Satguru Jagjit Singh Ji, Giani ji invited and helped many Namdhari Sikhs in Bangkok, Thailand to travel to Sri Bhaini Sahib for the Hola Mahala which he organized. Next in 1996, the Hola Mahala was again from Giani ji's side and the bhog was held at Bangkok in the pious presence of Sri


Mata Ji often gave him pious Darshans.

Satguru Jagjit Singh Ji.


Giani Ji with Mata Ji and family members.

Giani ji and Bibi Gyanan taught their children the best they could, living a Gursikhi life according to the Hukam of Satguru Ji. They strictly told their children to get up before sunrise, do Naam Simran and meditation, recite and sing the holy verses of Gurbani, learn raag, keep Sodh Maryada, selflessly serve Satguru Ji and the Sadh Sangat. Giani ji himself taught his children and then his grandchildren the same and also taught certain school subjects such as mathematics, accounting, commerce. Giani ji himself was a testament to the fact that one with high education can also be satisfied with simplicity and live a truthful and moral life. For him, it was very important to be at a capacity to help others and thus motivated his children and grandchildren to be both Sant (Saintly) and Seth (Wealthy). In today's era it is rare to find someone who whole heartedly prays day and night, however, Giani ji proved to be one of those rare inspirational idols who is highly respected by all who knew him.

Always humble, Giani ji tried his best to never hurt anyone and taught his children to always be willing to apologize even though it's not one's fault and always be ready to thank those who help, irrespective of someone's age, status or religion without any discrimination. Along with being a true Gursikh, Giani ji


Devoted couple

was also a law abiding resident of the country.

In addition to his noble deeds and prayer, helping and supporting those in need, and giving donations to Sri Bhaini Sahib alongwith never failing with his Daswandh contribution, with Satguru Jagjit Singh Ji's blessings.

Giani ji wrote several historic books imparting his knowledge about all the Gurus of Sikhism, various spiritual and historic events (Sakhi), and knowledge about the incarnation of the Almighty from Satjug to Kaljug. His books are all handwritten, which he has distributed to Namdhari SIkhs world wide.

Satguru Jagjit Singh Ji has blessed Giani ji throughout and also kept the Dera of His Holiness at Gyani ji's house in Bangkok. With this, the entire family was blessed to get the opportunity to do Seva of Satguru Ji and the Sadh Sangat. The family is continuously being blessed by Satguru Uday Singh Ji.



Giani Ji with happy family members.

It is only by the will of Satguru SachePatshah Ji that such Gursikhs are born in this world who leave tremendous foot mark of Gur- Sikhi for others. The purest and most truthful form of love is the love between Satguru Ji and His Sikhs. Giani ji's teachings and way of life will be remembered by all and we hope to continue to walk in his footsteps on the path of Sikhi. Most importantly, Giani ji and Suba Bibi Gianan words will always be cherished. They said, when a man faces the sun and his shadow follows. Like wise when a Sikh's dedication and direction is towards the Almighty Satguru, the whole world will follow you.

# ਗਿਆਨੀ ਜੀ ਦੀਆ ਪੁਸਤਕਾਂ

ਗਿਆਨੀ ਜੀ ਨੂੰ ਗੁਰੂ ਜਸ ਕਰਨ ਅਤੇ ਗੁਰੂ ਜਸ ਲਿਖਣ ਦਾ ਬੜਾ ਸ਼ੌਕ ਸੀ ਇਹਨਾਂ ਦੀਆਂ ਲਿਖਤਾ ਪੜ੍ਹ ਕੇ ਸਤਿਗੁਰਾਂ ਪ੍ਰਤੀ ਸ਼ਰਧਾ ਉਪੱਜਦੀ ਹੈ। ਗੁਰਸਿੱਖੀ ਜੀਵਨ ਜਿਊਨ ਦੀ ਪ੍ਰੇਰਨਾ ਮਿਲਦੀ ਹੈ। ਸ਼ੈਲੀ ਸਾਦੀ ਸਰਲ ਅਤੇ ਪਰਭਾਸ਼ਾਲੀ ਹੈ। ਆਪਨੇ ਸਮੇਂ ਵਿੱਚ ਆਪਨੇ ਪੰਜ ਹਸਤ ਲਿਖਤ ਪੁਸਤਕਾਂ ਲਿਖੀਆਂ। ਉਹਨਾਂ ਪੁਸਤਕਾਂ ਦੀਆਂ ਫੋਟੋ ਕਾਪੀਆਂ ਕਰਵਾ ਕੇ ਸੰਗਤ ਵਿੱਚ ਵੰਡਦੇ ਰਹਿੰਦੇ ਸਨ। ਹਸਤ ਲਿਖਤ ਦਾ ਨਮੂਨਾ ਅਗਲੇ ਸਫੇ ਤੇ ਛਾਪਿਆ ਗਿਆ ਹੈ। ਪੁਸਤਕਾਂ ਦਾ ਮੁਕਤਸਰ ਜਿਹਾ ਵੇਰਵਾ ਇਸ ਪ੍ਰਕਾਰ ਹੈ:-

ਪਹਿਲੀ : <u>ਕਲਿਜੁਗ ਦੇ ਭਗਵਾਨ:</u> ਇਸ ਵਿੱਚ ਗੁਰਬਾਣੀ ਆਧਾਰਤ ਵਾਰਤਾਲਾਪ ਹੈ' "ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ" ਸ਼ਬਦ ਦਾ ਆਧਾਰ ਲੈਕੇ ਬਹੁਤ ਸੁੰਦਰ ਵਿਆਖਿਆ ਕੀਤੀ ਹੈ।

ਦੂਸਰੀ : <u>ਗੁਰਮੁਖਿ ਨਾਮੁ ਦਾਨੁ ਇਸ਼ਨਾਨ:</u> ਅਤੇ ਹਉਮੈ ਦੀਰਘ ਰੋਗੁ ਹੈ। ਹਉਮੈ ਨੇ ਸਾਨੂੰ ਪ੍ਰਭੂ ਨਾਲੋਂ ਵਿਛੋੜਿਆ ਹੋਇਆ ਹੈ। ਉਹ ਸ਼ਬਦ ਦੀ ਕਮਾਈ ਕਰਨ ਨਾਲ ਭਾਵ ਨਾਮ ਜਪਣ ਨਾਲ ਦੂਰ ਹੁੰਦੀ ਹੈ।

ਤੀਸਰੀ : <u>ਸਾਰਾ ਕਲਿਜੁਗ ਭੋਗਸੀ ਨਾਨਕ ਧਰ ਅਵਤਾਰ:</u> ਦੀ ਸੁੰਦਰ ਵਿਆਖਿਆ ਕੀਤੀ ਹੈ। ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥

ਚੌਥੀ : <u>ਨਾਨਕਿ ਰਾਜੁ ਚਲਾਇਆ:</u> ਇਸ ਵਿੱਚ ਵਿਚਾਰਿਆ ਹੈ "ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੁ ਕਮਾਵਣਿਆ॥"
ਵੇਦ, ਸ਼ਾਸਤ੍ਰ, ਸਿੰਮ੍ਰਿਤਿ ਆਦਿ ਧਾਰਮਕ ਗ੍ਰੰਥਾ ਦੇ ਪੜ੍ਹਨ ਨਾਲ ਪੁੰਨ ਪਾਪ ਦੀ ਵਿਚਾਰ ਹੁੰਦੀ ਹੈ।

ਪੰਜਵੀ : <u>ਸਤਿਜਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ:</u> ਇਹ ਵੀ ਵਾਰਤਾਲਾਪ ਹੈ। ਤ੍ਰੇਤੇ ਜੁਗਿ ਦੇ ਭਗਵਾਨ ਸ੍ਰੀ ਰਾਮ ਚੰਦਰ ਜੀ ਅਤੇ ਦੁਆਪੁਰ ਜੁਗਿ ਦੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਬਾਰੇ ਰੋਚਕ ਕਥਨ ਹੈ।

ਇਹ ਸਾਰੀਆਂ ਪੁਸਤਕਾਂ ਛਪਣ ਯੋਗ ਹਨ।



# ਗਿਆਨੀ ਜੀ ਦੀ ਸੁੰਦਰ ਹਸਤ ਲਿਖਤ

ਹੱਥ ਜੋੜ ਕੇ ਸਿਖਾਂ ਨੇ ਅਰਜ਼ ਕੀਤੀ, ਕਰੋ ਮਿਹਰ ਹੁਣ ਦੀਨ ਦਇਆਲ ਸਤਿਗੁਰ
ਦਗਾ ਦੋਖੀਆਂ ਨੇ ਕੀਤਾ ਨਾਲ ਸਾਡੇ, ਰੌਲਾ ਪਾ ਕੇ ਵਿਚ ਸੰਸਾਰ ਸਤਿਗੁਰ
ਬਾਰਸ਼ ਹੋਈ ਨ ਤੇ ਰੋਣੀ ਲਿੰਙਿਆ ਏ, ਜੀਣਾ ਅਸਾਂ ਦਾ ਹੋਸੀ ਦੁਸ਼ਵਾਰ ਸਤਿਗੁਰ
ਤਿੰਨੇ ਲੋਕ ਹਨ ਆਪ ਦੇ ਵਸ ਦਾਤਾ ਕਰੋ ਮਿਹਰ ਹੋਵੇ ਜੈ ਜੈ ਕਾਰ ਸਤਿਗੁਰ
ਸੁਣ ਕੇ ਦੁਖੀਆਂ ਦੇ ਬੇਨਤੀ ਦਇਆ ਆਈ, ਪੰਡਤ ਜੀ ਨੂੰ ਹੁਕਮ ਸੁਣਾਂਵਦੇ ਨੇ
ਕਰੋ ਅਰਦਾਸ ਨਹੀ ਓਸਦੇ ਘਰ ਘਾਟਾ, ਜੱਲ ਥੱਲ ਕਰ ਹੜ ਵਗਾਂਵਦੇ ਨੇ

ਦੌੜੀ ਖੁਸ਼ੀ ਦੀ ਲਹਿਰ ਸਭ ਮਨਾਂ ਅੰਦਰ, ਆ ਗਈ ਮੁਰਦਿਆਂ ਰੂਹਾਂ ਵਿਚ ਜਾਨ ਝਟ ਪਟ।
ਪਾਣੀ ਪੀਣ ਨੂੰ ਵੀ ਜਿਹੜੇ ਤਰਸਦੇ ਸੀ, ਸਣੇ ਕਪੜੀਂ ਲਗ ਪਏ ਨਾਣ ਝਟ ਪਟ।
ਇਕ ਦੂਜੇ ਨੂੰ ਦੇਣ ਵਧਾਈ ਸਾਰੇ, ਲਗੇ ਸਤਿਗੁਰਾਂ ਦਾ ਸ਼ੁਕਰ ਮਨਾਣ ਝਟ ਪਟ।
ਸੇਵਾਦਾਰਾਂ ਸਭ ਤੜਫਦੇ ਦਰਸ਼ਨਾਂ ਨੂੰ, ਸਤਿਗੁਰੂ ਹੋਏ ਨਰੋਬੀ ਰਵਾਨ ਝਟ ਪਟ।

## ਰੌਲਾ ਪਾਇਆ ਅਖਬਾਰਾਂ ਤੇ ਰੇਡਿਓ ਨੇ,
## ਸਿਰਜਨਹਾਰ ਨਿਰੰਕਾਰ ਕਰਤਾਰ ਹੈ ਏ,
## ਤਿੰਨੇ ਲੋਕ ਹਨ ਏਸੇ ਦੇ ਹੁਕਮ ਅੰਦਰ,
## ਹਰ ਕੋਈ ਏਸੇ ਦਾ ਸੇਵਾਦਾਰ ਹੈ ਏ,

ਸੰਨ ੧੯੭੬ ਵਿਚ ਜਦੋਂ ਇੰਗਲੈਂਡ ਦੇ ਵਾਸੀ ਪਾਣੀ ਲਈ ਤਰਸਦੇ ਸਨ, ਅਪਣੇ ਅਪਣੇ ਤਰੀਕੇ ਨਾਲ ਅਰਦਾਸਾਂ ਕਰਦੇ ਸਨ ਤਾਂ ਸਤਿਗੁਰੂ ਜੀ ਨੇ ਅਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਬਾਰਸ਼ ਕਰਵਾ ਕੇ ਸੁੱਕੇ ਸੜੇ ਜੀਵਾਂ ਨੂੰ ਹਰਿਆਂ ਕਰ ਦਿੱਤਾ। ਇੰਗਲੈਂਡ ਵਾਲਿਆਂ ਨੂੰ ਵੀ ਗੁਰੂ ਸ਼ਕਤੀ ਮੰਨਣੀ ਪਈ

ਅਧਵ: **ਹੋ ਰਹੀ ਏ ਜੈ ਜੈ ਕਾਰ**
**ਗੁਰੂ ਜਗਜੀਤ ਸਿੰਘ ਦੀ**



ਗਿਆਨੀ ਜੀ ਆਪਣੀ ਨੂੰਹ ਬੀਬੀ ਕੰਵਲਜੀਤ ਕੌਰ ਅਤੇ ਚਾਰ ਪੁਤਰੀਆਂ ਸਹਿਤ।



ਸਭ ਤੋਂ ਛੋਟੇ ਭਰਾ ਸ੍ਰ. ਹਜ਼ੂਰ ਸਿੰਘ ਜੀ ਨਾਲ।



ਬੇਟੇ ਸੇਠ ਮਤਾਬ ਸਿੰਘ ਨੂੰਹ ਬੀਬੀ ਕੰਵਲਜੀਤ ਕੌਰ ਅਤੇ ਪੋਤਰੇ
ਮੰਗਲ ਸਿੰਘ ਤੇ ਮਹਿਲ ਸਿੰਘ ਨਾਲ।



ਗਿਆਨੀ ਜੀ ਅਤੇ ਸੁਪਤਨੀ ਸੂਬਾ ਮੁਹਿੰਦਰ ਕੌਰ (ਗਿਆਨਨ)।